# ਰੱਖਿਆ ਮੰਤ੍ਰ ਬਾਬੇ ਨਾਨਕ ਜੀ
# ਰੱਖਿਆ ਪੈਂਤੀ ਅੱਖਰੀ
# ਸਾਖੀ ਭਾਈ ਲਾਲੋ ਜੀ, ਨਸੀਹਤ ਨਾਮਾ



ਭਾਈ ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

# ਰਖਿਆ ਮੰਤ੍ਰ ਬਾਬੇ ਨਾਨਕ ਜੀ

## ਰਖਿਆ ਪੈਂਤੀ ਅਖਰੀ

## ਸਾਖੀ ਭਾਈ ਲਾਲੋ

## ਨਸੀਹਤ ਨਾਮਾ



ਪ੍ਰਕਾਸ਼ਕ—

**ਭਾ. ਚਤਰ ਸਿੰਘ ਜੀਵਨ ਸਿੰਘ**

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਭੇਟਾ ੧੦)

ੴ ਸਤਿਗੁਰ ਪ੍ਰਸਾਦਿ ॥

# ਪੈਂਤੀਸ ਅੱਖਰੀ ਦਾ ਪਾਠ

### ੳ ਅ ਈ ਸ ਹ

ੳਅੰਕਾਰ ਸਰਬ ਪਰਕਾਸੀ ॥ ਆਤਮ ਸੁਧ ਅਕ੍ਰੈ ਅਬਿਨਾਸੀ ॥ ਈਸ ਜੀਵ ਮੇਂ ਭੇਦ ਨ ਜਾਨੋਂ ॥ ਸਾਧ ਚੋਰ ਸਭ ਬ੍ਰਹਮ ਪਛਾਨੋਂ ॥ ਹਸਤੀ ਚੀਟੀ ਤ੍ਰਿਣ ਲੌਂ ਆਦੰ ॥ ਏਕ ਅਖੰਡਤ ਬਸੈ ਅਨਾਦੰ ॥

### ਕ ਖ ਗ ਘ ਙ

ਕਾਰਣ ਕਰਣ ਅਕਰਤਾ ਕਹੀਐ ॥ ਭਾਨ ਪ੍ਰਕਾਸ ਜਗਤ ਜਿਉਂ ਲਹੀਐ ॥ ਖਾਨ ਪਾਨ ਕਛੂ ਰੂਪ ਨ ਰੇਖੰ ॥ ਨਿਰਬਿਕਾਰ ਅਦ੍ਵੈਤ ਅਲੇਖੰ ॥ ਗਾਤ ਗ੍ਰਾਮ ਸਭ ਦੇਸ ਦਿਸੰਤਰ ॥ ਸਤਿ ਕਰਤਾਰ ਸਰਬ ਕੇ ਅੰਤਰ ॥ ਘਨ ਕੀ ਨਿਆਈਂ ਸਦਾ ਅਖੰਡਤ ॥ ਙਿਆਨ ਬੋਧ ਪਰਮਾਤਮ ਪੰਡਤ ॥

ਚਾ ਛਾ ਜਾ ਝਾ ਞਾ

ਚਾਪ ਗਯਾਨ ਕਰਿ ਜਾਹਿ ਬਿਰਾਜੇ ॥ ਛਾਯਾ ਦ੍ਵੈਤ ਸਗਲ ਉਠ ਭਾਜੇ॥ ਜਾਗ੍ਰਤ ਸੁਪਨ ਸਖੋਪਤ ਤੁਰੀਆ ॥ ਆਤਮ ਭੂਪਤ ਕੀ ਇਹ ਪੁਰੀਆ ॥ ਝੁਨਤਕਾਰ ਅਨਹਦ ਘਨਘੋਰੰ ॥ ਤ੍ਰਿਕੁਟੀਭੀਤਰਿ ਅਤਿ ਛਬਿ ਜੋਰੰ ॥ ਞਾਣਤ ਜੋਗੀ ਇਹਾ ਰਸ ਬਾਤਾ ॥ ਸੋਹੰ ਸਬਦ ਅਮੀ ਰਸ ਮਾਤਾ ॥

ਟਾ ਠਾ ਡਾ ਢਾ ਣਾ

ਟਾਰਨ ਭ੍ਰਮਨ ਅਘਨ ਕੀ ਸੈਨਾ॥ ਸਤਿਗੁਰ ਮੁਕਤਿ ਪਦਾਰਥ ਦੈਨਾ ॥ ਠਾਕਤ ਦੁਬਿਧਾ ਨਿਰਮਲ ਕਰਣੰ ॥ ਡਾਰਿ ਸੁਧਾ ਮੁਖ ਅਪਦਾ ਹਰਣੰ ॥ ਢਾਪਤ ਦ੍ਵੈਤ ਅੰਧੇਰੀ ਮਨ ਕੀ ॥ ਣਾਸਤਿ ਗੁਰਭ੍ਰਮਤਾ ਸਭ ਤਨ ਕੀ ॥

ਤਾ ਥਾ ਦਾ ਧਾ ਨਾ

ਤਾਰਨ ਗੁਰੂ ਬਿਨਾਂ ਨਹਿ ਕੋਈ ॥ ਸ੍ਰੁਤਿ ਸਿੰਮ੍ਰਿਤਿ ਮਧ ਬਾਤ ਪਰੋਈ॥ ਥਾਨ ਅਦ੍ਵੈਤ





ਤਬੀ ਜਾਇ ਪਰਸੈ ॥ ਮਨ ਬਚ ਕਰਮ ਗੁਰੂ ਪਗ ਦਰਸੈ ॥ ਦਾਰਿਦ ਰੋਗ ਮਿਟੈ ਸਭ ਤਨ ਕਾ ॥ ਗੁਰ ਕਰਨਾ ਕਰ ਹੋਵੈ ਮੁਕਤਾ ॥ ਧੰਨ ਗੁਰਦੇਵ ਮੁਕਤਿ ਕੇ ਦਾਤੇ ॥ ਨਾਨਾ ਨੇਤ ਬੇਦ ਜਿਸ ਗਾਤੇ ॥

ਪਾ ਫਾ ਬਾ ਭਾ ਮਾ

ਪਾਰਬ੍ਰਹਮ ਸਭ ਮਾਹਿ ਸਮਾਨਾ ॥ ਸਾਂਤ ਸਿਧਾਂਤ ਕੀਓ ਬਖਯਾਨਾ ॥ ਫਾਸ ਕਟੀ ਦ੍ਵੈਤ ਗੁਰ ਪੂਰੇ ॥ ਬਾਜੇ ਸ਼ਬਦ ਅਨਾਹਦ ਤੂਰੇ ॥ ਬਾਨੀ ਬ੍ਰਹਮ ਸਾਥ ਭਜੋ ਮੇਲਾ ॥ ਭੰਗ ਦਵੈਤ ਹਉ ਸਦਾ ਅਕੇਲਾ ॥ ਮਾਨ ਅਪਮਾਨ ਦੋਊ ਜਰ ਗਏ ॥ ਜੋਊ ਥੇ ਸੋਊ ਪੁਨ ਭਏ ॥

ਯਾ ਰਾ ਲਾ ਵਾ ੜਾ

ਯਾ ਕਿਰਿਆ ਕਊ ਸੋਊ ਪਛਾਨੈ । ਅਦ੍ਵੈਤ ਅਖੰਡ ਆਪ ਕਉ ਮਾਨੈ ॥ ਰਵਿ ਰਹੇ ਸਭਿ ਮਹਿ ਪੁਰਖ ਅਲੇਖੰ॥ ਆਦਿ ਅਪਾਰ ਅਨਾਦਿ ਅਭੇਖੰ ॥ ਲਿਵਲੀਨ ਭਏ ਆਤਮ ਮਧ

ਐਸੇ॥ ਜਿਉਂ ਜਲ ਜਲਹਿ ਭੇਦ ਕੋਹੁ ਕੈਸੇ ॥ ਵਾਸਦੇਵ ਬਿਨ ਅਵਰ ਨ ਕੋਊ ॥ ਨਾਨਕ ਓਅੰ ਸੋਹੰ ਆਤਮ ਸੋਊ ॥ ਝਾੜ ਮਿਟੀ ਆਤਮ ਦਰਸਾਨਾ ॥ ਪ੍ਰਗਟੇ ਗਯਾਨ ਜੋਤਿ ਤਬ ਭਾਨਾ ।

ਅਗੇ ਦੁਰਗਾ ਮੰਤ੍ਰ ਪੈਂਤੀਸ ਅਖਰੀ ਨਾਲ ਰਲਾਇ ਲਿਖਿਆ ।

ਓਅੰ ਸ੍ਰੀਅੰ ਹ੍ਰੀਆਂ ਲੀਅੰ
ਸੁੰਦ੍ਰੀ ਬਾਲਾ ਨਮਹ ॥

ਦਸਵੇਂ ਮਹਿਲ ਸਾਹਿਬ ਕੀ ਆਗਿਆ ਹੈ ਜੋ ਦੁਰਗਾ ਮੰਤ੍ਰ ਪੈਂਤੀਸ ਅਖਰੀ ਨਾਲ ਰਲਾਇ ਕੇ ਪੜ੍ਹੇਗਾ ਸੋ ਮੁਕਤ ਹੋਵੇਗਾ । ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰ ਬਣਾਏ ਹਨ ।

# ਪੈਂਤੀਸ ਅੱਖਰੀ ਮਹਾਤਮ

ਸ੍ਰੀ ਗੁਰੂ ਅਪਨਾ ਬਿਰਦ ਰਖਾਇਆ ।





ਦੁਰਗਾ ਮੰਤ੍ਰ ਸਾਬ ਲਿਖਾਇਆ । ਤਾਂ ਮੈਂ ਅਪਨੀ ਕਲਾ ਦਿਖਾਇ । ਰਿਧਿ ਸਿਧਿ ਗੁਰ ਮੁਖੋਂ ਅਲਾਇ । ਪੂਰਬ ਮੁਖ ਚਰ ਕਰੇ ਜੋ ਪਾਠਾ । ਇਕ ਸੌ ਦਸ ਅਰ ਊਪਹ ਆਠਾ । ਸੰਪਤ ਲਛਮੀ ਆਪੇ ਆਵੇ । ਗੁਰ ਕਾ ਬਚਨ ਨਾ ਬਿਰਥਾ ਜਾਵੇ । ਦਖਣ ਮੁਖ ਕਰ ਪਾਠ ਜੋ ਕਰੇ । ਸ਼ਤਰੂ ਤਾਂਕਾ ਤਤ ਛਿਨ ਟਰੇ । ਪਛਮ ਮੁਖ ਧਰ ਜੋ ਕੋਈ ਪੜੇ। ਤਾਂਕੇ ਵਸ ਨਰ ਨਾਰੀ ਹੋਈ । ਉਤਰ ਦਿਸ਼ਾ ਸਿਧੀ ਕੋ ਪਾਵੇ । ਤਾਂਕੋ ਬਚਨ ਸਤ ਹੋਇ ਜਾਵੇ । ਜਾਕੇ ਗਰਭ ਪਾਤ ਹੋਇ ਜਾਇ । ਮੰਤ੍ਰ ਕਰ ਜਬ ਪਾਨ ਕਰਾਇ । ਮੰਤਰ ਪੜੇ ਉਦਰ ਧਰ ਹਾਥ । ਦੀਰਘ ਆਯੂ ਸੁਤ ਕੇ ਨਾਥ । ਸੁਤਾ ਜਣੇ ਨਹੀਂ ਪੁਤਰ ਉਪਾਇ । ਤਾਂਕੋ ਭਾਖੋਂ ਏਕ ਉਪਾਇ । ਜਾਮ ਨਿਸਾ ਬੀਤੇ ਜਦ ਆਇ । ਬਾਸ ਬਖਸ਼ਥਲ ਹਾਥ ਟਿਕਾਇ । ਤੀਨ ਮਾਸ ਐਸੀ ਬਿਧ ਕਰੇ । ਜਨਮੇ ਪੁਤ੍ਰ ਨਹੀਂ ਫਿਰ

ਮਰੇ । ਅਠਰਾਹੇ ਕਾ ਇਹ ਉਪਾਵਾ । ਗੁਰ ਕ੍ਰਿਪਾ ਤੇ ਕਾਲ ਰਖਾਵਾ । ਪਤਿ ਵਸ ਕੀਨਾ ਕਾਹੇ ਨਾਰ । ਗੁਰ ਕੀ ਸੇਵਾ ਮਨ ਮਾਹਿ ਧਾਰ। ਮੰਤਰ ਪੜ੍ਹ ਕਰ ਕਰੇ ਅਹੂਤੀ । ਨਿਤ ਪ੍ਰਤਿ ਕਰੇ ਮੁਕਤਿ ਕੀ ਹੂਤੀ ।

--ਇਤੀ ਸੰਪੂਰਨੰ--





ੴ ਸਤਿਗੁਰ ਪ੍ਰਸਾਦਿ ॥

# ਨਸੀਹਤ ਨਾਮਾ

ਅਥ ਨਸੀਹਤ ਨਾਮਾ ॥ ਤਿਲੰਗ ਮਹਲਾ ੧॥

ਕੀਚੈ ਨੇਕ ਨਾਮੀ ਜੋ ਦੇਵੈ ਖ਼ੁਦਾਇ ॥ ਜੋ ਦੀਸੈ ਜ਼ਿਮੀਂ ਪਰ ਸੋ ਹੋਸੀ ਫ਼ਨਾਹਿ॥ ਦਾਇਮ ਵ ਦੌਲਤ ਕਸੇ ਬੇਸ਼ੁਮਾਰ॥ ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ ॥ ਦਮੜਾ ਤਿਸੀ ਕਾ ਜੋ ਖਰਚੇ ਅਰ ਖਾਇ ॥ ਦੇਵੈ ਦਿਲਾਵੈ ਰਜਾਵੈ ਖ਼ੁਦਾਇ ॥ ਹੋਡਾ ਨ ਰਾਖੈ ਅਕੇਲਾ ਨ ਖਾਇ॥ ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ ॥ ਕੀਚੈ ਤਵਜਿਆ ਨਾ ਕੀਚੈ ਗੁਮਾਨ ॥ ਨਾ ਰਹਿਸੀ ਇਹ ਦੁਨੀਆ ਨਾ ਰਹਿਸੀ ਦੀਵਾਨ ॥ ਹਾਥੀ ਵਾ ਘੋੜੇ ਵਾ ਲਸ਼ਕਰ ਹਜ਼ਾਰ॥ ਹੋਵੈਂਗੇ ਗ਼ਰਕ ਕੁਛ ਲਾਗੇ ਨਾ ਬਾਰ ॥ ਦੁਨੀਆਂ ਕਾ ਦੀਵਾਨਾ ਕਹੇ ਮੁਲਖ ਮੇਰਾ ॥ ਆਈ ਮੌਤ ਸਿਰ ਪਰ ਨ ਮੇਰਾ ਨ ਤੇਰਾ ॥ ਕੇਤੀ ਗਈ

ਦੇਖ ਵਾਜੇ ਵਜਾਇ ॥ ਵਹੀ ਏਕ ਰਹਿਸੀ ਜੋ ਸਾਚਾ ਖੁਦਾਇ ॥ ਆਇਆ ਅਕੇਲਾ ਅਕੇਲਾ ਚਲਾਇਆ ॥ ਚਲਤੇ ਵਕਤਿ ਕੋਈ ਕਾਮ ਨ ਆਇਆ ॥ ਲੇਖ ਮੰਗੀਜੈ ਕਿਆ ਦੀਜੈ ਜਵਾਬ ॥ ਤੋਬਾ ਪੁਕਾਰੇ ਤੇ ਪਾਵੈ ਅਜ਼ਾਬ ॥ ਦੁਨੀਆਂ ਪਰ ਕੀਆ ਜ਼ੋਰ ਦਮੜਾ ਕਮਾਇਆ ॥ ਖਾਇਆ ਹੰਢਾਇਆ ਅਜਾਈਂ ਗਵਾਇਆ ॥ ਆਖਰ ਪਛੋਤਾਨਾ ਕਰੇ ਹਾਇ ਹਾਇ ॥ ਦਰਗਹਿ ਗਇਆ ਬਹੁਤ ਪਾਵੈ ਸਜਾਇ ॥ ਲਾਹਨਤ ਹੈ ਤੈਂਕੋ ਵ ਤੈਂਡੀ ਕਮਾਈ ॥ ਦਗੇਬਾਜ਼ੀ ਕਰਕੇ ਦੁਨੀਆ ਲੂਟ ਖਾਈ ॥ ਪੀਏ ਪਿਆਲੇ ਅਰ ਖਾਏ ਕਬਾਬ ॥ ਦੇਖੋ ਰੇ ਲੋਕੋ ਜੋ ਹੋਤੇ ਖਰਾਬ ॥ ਜਿਸ ਕਾ ਤੂੰ ਬੰਦਾ ਤਿਸ ਕਾ ਸਵਾਰਿਆ ॥ ਦੁਨੀਆਂ ਕੇ ਲਾਲਚ ਤੈਂ ਸਾਹਿਬ ਵਿਸਾਰਿਆ ॥ ਨ ਕੀਤੀ ਇਬਾਦਤ ਨ ਰਖਿਓ ਈਮਾਨ ॥ ਨ ਕੀਤੀ ਹਕੂਮਤ ਪੁਕਾਰੇ ਜਹਾਨ ॥ ਅੰਦਰ ਮਹਿਲਾਂ ਕੇ ਬੈਠੋਂ



ਤੂੰ ਜਾਇ ॥ ਹਰਮਾ ਸੇ ਖੇਲੇਂ ਖੁਸ਼ਬੋਈ ਹਵਾਇ ॥ ਨਾ ਪੂਛੈ ਨ ਬੂਝੈ ਜੁ ਬਾਹਰ ਕਿਆ ਹੋਇ ॥ ਹਰਾਮੀ ਗਰੀਬਾਂ ਕੋ ਮਾਰੋਂ ਖਿਗੋਇ ॥ ਵਸਤੀ ਉਜਾੜੇਂ ਫਿਰ ਨ ਵਸਾਵੈਂ ॥ ਕੂਕੇਂ ਪੁਕਾਰੇਂ ਦਾਦ ਨ ਪਾਵੈਂ ॥ ਲਖੋੜੀ ਕਰੋੜੀ ਕੀਏ ਬੇਸ਼ੁਮਾਰ ॥ ਨਾ ਰਹੇਂਗੇ ਕਰੋੜੀ ਨਾ ਰਹੇਂਗੇ ਹਜ਼ਾਰ ॥ ਹਾਕਮ ਕਹਾਵੈਂ ਹਕੂਮਤ ਨਾ ਹੋਇ ॥ ਦੁਨੀਆ ਕਾ ਦੀਵਾਨਾ ਫਿਰੈ ਮਸਤ ਲੋਇ ॥ ਲੂਟੇ ਮੁਲਕ ਬਹੁਤ ਪਹਿਰੇ ਅਰ ਖਾਇ ॥ ਦੋਜ਼ਖ ਕੀ ਆਤਸ਼ ਮਾਰੇਗੀ ਜਲਾਇ ॥ ਗਰਬ ਸਿਉਂ ਨ ਦੇਖੋ ਦੁਨੀਆਂ ਕੇ ਦੀਵਾਨੇ ॥ ਹਮੇਸ਼ਾ ਨ ਰਹੇਗੀ ਤੂੰ ਐਸਾ ਨਾ ਜਾਨੇ ॥ ਉਠਾਵੇ ਸਫਾ ਉਸ ਕੇ ਲਾਗੇ ਨਾ ਬਾਰ ॥ ਕਿਸ ਕੀ ਦੁਨੀਆ ਕਿਸ ਕੇ ਘਰ ਬਾਰ ॥ ਚੰਦ ਰੋਜ ਚਲਨਾ ਕਿਛ ਪਕੜੋ ਕਰਾਰ ॥ ਨਾ ਕੀਚੈ ਹਿਰਸ ਬਹੁਤ ਦੁਨੀਆ ਕੇ ਯਾਰ ॥ ਸ਼ਰਮਿੰਦਾ ਨਾ ਹੋਇ ਕੁਛ ਨੇਕੀ

ਕਮਾਇ ॥ ਲਾਹਨਤ ਕਾ ਜਾਮਾ ਤੂੰ ਪਹਿਰੇਂ ਨਾ ਜਾਇ ॥ ਗਫਲਤ ਕਰੋਗੇ ਤੋ ਖਾਵੋਗੇ ਮਾਰ ॥ ਬੇਟੀ ਵਾ ਬੇਟਾ ਕੋ ਲਏਗਾ ਨਾ ਸਾਰ ॥ ਤੋਬਾ ਕਰਹੁ ਬਹੁਤ ਕੀਚੈ ਨਾ ਜ਼ੋਰ ॥ ਦੋਜ਼ਕ ਕੀ ਆਤਸ਼ ਜਲਾਵੇਗੀ ਗੋਰ ॥ ਮਸਾਇਕ ਪੈਕੰਬਰ ਕੇਤੇ ਸ਼ਾਹਿ ਖਾਨ ॥ ਨਾ ਦੀਸੈਂ ਜ਼ਿਮੀਂ ਪਰ ਤਿਨਕੇ ਨਿਸ਼ਾਨ॥ ਚਲਤੇ ਕਬੂਤਰ ਜਾਨਵਰ ਕੀ ਛਾਉਂ ॥ ਕੇਤੇ ਖਾਕ ਹੂਏ ਕੋ ਪੂਛੈ ਨਾ ਨਾਉਂ ॥ ਚਾਲੀ ਗੰਜ ਜੋੜੇ ਨਾ ਰਖਿਓ ਈਮਾਨ ॥ ਦੇਖੋ ਰੇ ਲੋਕੋ ! ਕਾਰੂ ਹੋਤਾ ਪਰੇਸ਼ਾਨ ॥ ਨਦਾਨੀ ਯੇਹ ਦੁਨੀਆਂ ਵਾ ਫਾਨੀ ਮੁਕਾਮ ॥ ਤੂੰ ਖੁਦ ਚਸ਼ਮ ਬੀਨੀ ਇਹ ਚਲਣਾ ਜਹਾਨ ॥ ਹਰ ਵਕਤ ਬੰਦੇ ਤੂੰ ਖਿਦਮਤ ਸੰਭਾਰ ॥ ਮਸਤੀ ਵ ਗਫਲਤ ਸੇ ਬਾਜੀ ਨਾ ਹਾਰ॥ ਤੋਬਾ ਨਾ ਕੀਤੀ ਕਰੇਂਦਿਆਂ ਗੁਨਾਹ ॥ ਨਾਨਕ ਇਸ ਆਲਮ ਸੇ ਤੇਰੀ ਪਨਾਹ ॥ ੧ ॥ ਇਤਿ ਨਸੀਹਤ ਨਾਮਾ ਸੰਪੂਰਣੰ ॥



# ਸਾਖੀ ਭਾਈ ਲਾਲੋ ਜੀ

## ਤੇਈਏ ਤਾਪ ਦੀ ਕਥਾ

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਆਪਣੇ ਰੰਗ 'ਚ ਚੁਬਾਰੇ ਅੰਦਰ ਬੈਠੇ ਸਨ, ਇਤਨੇ ਵਿਚ ਇਕ ਮਾਈ ਨੇ ਚੀਕ ਮਾਰੀ ਤਾਂ ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਕਿ ਜਾਓ ਖਬਰ ਲਓ ਕਿ ਇਹ ਸ਼ਬਦ ਕੈਸਾ ਹੋਇਆ ਹੈ। ਗੁਰੂ ਜੀ ਦਾ ਹੁਕਮ ਮੰਨ ਕੇ ਸਿਖ ਬਾਹਰ ਗਿਆ ਤਾਂ ਜਾ ਕੇ ਉਸ ਨੇ ਇਹ ਦੇਖਿਆ ਕਿ ਇਕ ਬੁਢੀ ਮਾਈ ਰੋਂਦੀ ਹੈ। ਤਾਂ ਉਸ ਸਿੱਖ ਨੇ ਮਾਈ ਤੋਂ ਪੁਛਿਆ ਕੀ ਹੋਇਆ ਹੈ ? ਪਾਸੋਂ ਲੋਕਾਂ ਨੇ ਕਹਿਆ ਇਸ ਦਾ ਪੁੱਤਰ ਤੇਈਏ ਤਾਪ ਕਰਕੇ ਸ਼ਾਂਤ ਹੋ ਗਿਆ ਹੈ। ਇਤਨੀ ਬਾਤ ਸੁਣ ਕੇ ਸਿੱਖ ਮੁੜ ਆਇਆ। ਆਇ ਕਰ ਗੁਰੂ ਜੀ ਪਾਸ ਬੇਨਤੀ ਕੀਤੀ ਜੀ ਸਚੇ ਪਾਤਸ਼ਾਹ ਇਕ

ਮਾਈ ਦਾ ਪੁਤਰ ਸ਼ਾਂਤ ਹੋ ਗਿਆ ਹੈ। ਤਾਂ ਗੁਰੂ ਜੀ ਦਾ ਹੁਕਮ ਹੋਇਆ ਕਿਉਂ ਕਰ ਸ਼ਾਂਤ ਹੋਇਆ ਹੈ। ਸਿੱਖ ਨੇ ਕਿਹਾ ਜੀ ਸਚੇ ਪਾਤਸ਼ਾਹ ਤੇਈਏ ਤਾਪ ਕਰਕੇ ਸ਼ਾਂਤ ਹੋ ਗਿਆ ਹੈ, ਤਦ ਗੁਰੂ ਜੀ ਦਾ ਬਚਨ ਹੋਇਆ ਜਿਚਰ ਤੀਕ ਅਸੀਂ ਹਾਂ ਤਿਚਰ ਤੀਕ ਕੋਈ ਪੁੱਤਰ ਦਾ ਨਾਮ ਲੈਕੇ ਨਾ ਰੋਵੇ ਤੇ ਨਾ ਕੋਈ ਰੋਵੇਗੀ। ਪੁੱਤਰ ਮਾਤਾ ਪਿਤਾ ਤੋਂ ਅਗੇ ਨਾ ਮਰੇਗਾ ਅਤੇ ਫੇਰ ਸ੍ਰੀ ਗੁਰੂ ਜੀ ਨੇ ਤੇਈਏ ਨੂੰ ਪਿੰਜਰੇ ਵਿਚ ਬਾਲਕ ਰੂਪ ਕਰਕੇ ਪਾਇਆ। ਹੱਥਾਂ ਵਿਚ ਹੱਥਕੜੀਆਂ ਅਤੇ ਪੈਰਾਂ ਵਿਚ ਬੇੜੀਆਂ ਪਾਇ ਕਰ ਕੈਦ ਕੀਤਾ।

ਕਈ ਕੁ ਦਿਨ ਬੀਤੇ ਤਾਂ ਭਾਈ ਲਾਲੋ ਜੀ ਗੁਰੂ ਜੀ ਦੇ ਦਰਸ਼ਨਾਂ ਨੂੰ ਗੋਇੰਦਵਾਲ ਆਏ ਤੇ ਗੁਰੂ ਜੀ ਨੂੰ ਮੱਥਾ ਟੇਕਿਆ ਤੇ ਬੈਠ ਗਏ ਤਾਂ ਭਾਈ ਲਾਲੋ ਜੀ ਦੀ ਨਜ਼ਰ ਉਸ ਪਿੰਜਰੇ ਵਲ ਪਈ ਜਿਸ ਵਿਚ ਬਾਲਕ ਤੜਫਦਾ ਸੀ



ਐਸਾ ਦੁਖੀ ਦੇਖ ਕਰ ਸ੍ਰੀ ਗੁਰੂ ਜੀ ਅਗੇ ਅਰਜ਼ ਕੀਤੀ ਸਚੇ ਪਾਤਸ਼ਾਹ ਆਪ ਦਇਆ ਦੇ ਸਮੁੰਦਰ ਬੜੇ ਹੀ ਕ੍ਰਿਪਾਲੂ ਹੋ ਅਰ ਆਪ ਦੇ ਹਜ਼ੂਰ ਇਹ ਬਾਲਕ ਭੁੱਖ ਪਿਆਸ ਕਰਕੇ ਧੁਪ ਵਿਚ ਤੜਫ ਰਿਹਾ ਹੈ ਜੇਕਰ ਆਗਿਆ ਹੋਵੇ ਤਾਂ ਇਸ ਨੂੰ ਪ੍ਰਸ਼ਾਦਿ ਦੇਵੀਏ। ਬਚਨ ਹੋਇਆ ਭਾਈ ਲਾਲੋ ਇਹ ਬੁਰੀ ਬਲਾ ਹੈ ਇਸ ਦਾ ਪ੍ਰਸ਼ਾਦਿ ਹੈ ਨਹੀਂ। ਭਾਈ ਲਾਲੋ ਕਿਹਾ ਮੈਨੂੰ ਹੁਕਮ ਦਿਓ ਤਾਂ ਮੈਂ ਇਸਨੂੰ ਪ੍ਰਸ਼ਾਦਿ ਛਕਾਉਂਦਾ ਹਾਂ। ਸ੍ਰੀ ਗੁਰੂ ਅਮਰਦਾਸ ਜੀ ਨੇ ਹੁਕਮ ਦਿਤਾ ਤੂੰ ਜਾਨ ਭਾਈ ਛਕਾ ਦੇਇ।

ਜਦ ਭਾਈ ਲਾਲੋ ਜੀ ਆਪਣੇ ਨਗਰ ਨੂੰ ਜਾਣ ਲਗੇ ਤਾਂ ਅਰਜ਼ ਕੀਤੀ ਜੀ ਇਸ ਬਾਲਕ ਨੂੰ ਛੱਡ ਦੇਵੋ। ਤਾਂ ਭਾਈ ਲਾਲੋ ਦਾ ਕਿਹਾ ਮੰਨ ਕਰ ਤੇਈਏ ਨੂੰ ਗੁਰੂ ਜੀ ਨੇ ਛੱਡ ਦਿੱਤਾ ਤੇ ਬਚਨ ਕੀਤਾ ਕਿ ਭਾਈ ਇਹ ਬੁਰੀ

ਬਲਾ ਹੈ ਛਡਣਾ ਤਾਂ ਨਹੀਂ ਸੀ। ਭਾਈ ਲਾਲੋ ਹੱਥ ਜੋੜ ਕੇ ਕਿਹਾ ਜੀ ਇਹ ਤਾਂ ਬਾਲਕ ਹੈ ਤਦ ਬਚਨ ਹੋਇਆ ਭਾਈ ਬਾਲਕ ਕਰਕੇ ਨਾ ਜਾਣੀ ਇਹ ਤੇਈਆ ਤਾਪ ਹੈ। ਤਾਂ ਭਾਈ ਲਾਲੋ ਗੁਰੂ ਜੀ ਨੂੰ ਮੱਥਾ ਟੇਕ ਕੇ ਗੁਰਾਂ ਤੋਂ ਖੁਸ਼ੀ ਲੈਕੇ ਆਪਣੇ ਨਗਰ ਨੂੰ ਤੁਰਿਆ ਨਾਲ ਤੇਈਏ ਨੂੰ ਲੈ ਲਿਆ ਜਾਂ ਰਸਤੇ ਵਿਚ ਇਕ ਪਿੰਡ ਕੋਲ ਆਏ ਓਥੇ ਇਕ ਤਲਾਬ ਪਰ ਧੋਬੀ ਕਪੜੇ ਧੋਂਦਾ ਸੀ ਤਾਂ ਤੇਈਏ ਨੇ ਲਾਲੋ ਜੀ ਨੂੰ ਕਿਹਾ ਮੈਨੂੰ ਬੜੀ ਭੁੱਖ ਲਗੀ ਹੈ ਮੈਥੋਂ ਤਾਂ ਤੁਰਿਆ ਨਹੀਂ ਜਾਂਦਾ। ਤਾਂ ਭਾਈ ਲਾਲੋ ਜੀ ਕਹਿਆ ਭਾਈ ਚਲ ਪਿੰਡ ਚਲਨੇ ਹਾਂ ਉਥੇ ਤੈਨੂੰ ਖੀਰ ਖੰਡ ਦਾ ਭੋਜਨ ਛਕਾਵਾਂਗੇ ਏਥੇ ਕੀ ਖਾਵੇਂਗਾ। ਤਾਂ ਤੇਈਏ ਨੇ ਕਿਹਾ ਮਹਾਰਾਜ ਮੇਰਾ ਏਥੇ ਭੋਜਨ ਹੈ ਜੇਕਰ ਆਪ ਹੁਕਮ ਦੇਵੋ ਤਾਂ ਖਾਇ ਆਉਂਦਾ ਹਾਂ ਤੁਸੀਂ ਏਥੇ ਹੀ ਬੈਠ ਜਾਓ। ਭਾਈ ਲਾਲੋ ਜੀ ਸਾਧੂ





ਸੁਭਾਵ ਮਨ ਉਹ ਓਥੇ ਬੈਠ ਗਏ ਤੇ ਕਹਿਣ ਲਗੇ ਜਾਹ ਭਾਈ ਪ੍ਰਸ਼ਾਦਿ ਖਾਇ ਆ। ਇਹ ਬਚਨ ਸੁਣਕੇ ਤੇਈਆ ਉਸ ਧੋਬੀ ਨੂੰ ਜਾਇ ਚੜ੍ਹਿਆ ਦੋ ਤਿੰਨ ਘੜੀਆਂ ਪਿਛੋਂ ਉਤਰਿਆ ਤਾਂ ਭਾਈ ਲਾਲੋ ਨੂੰ ਤੇਈਏ ਨੇ ਖਪਰ ਲਹੂ ਦਾ ਭਰਕੇ ਵਿਖਾਲ ਕੇ ਪੀਤਾ ਉਪਰੰਤ ਧੋਬੀ ਹਛਾ ਕੀਤਾ ਇਹ ਕੌਤਕ ਦੇਖਕੇ ਭਾਈ ਲਾਲੋ ਜੀ ਬਹੁਤ ਡਰੇ ਤੇ ਮਨ ਵਿਚ ਵਿਚਾਰ ਕੀਤੀ ਕਿ ਇਹ ਭੋਜਨ ਅਸਾਂ ਇਸ ਨੂੰ ਕਿੱਥੋਂ ਦੇਣਾ ਹੈ। ਫਿਰ ਭਾਈ ਲਾਲੋ ਜੀ ਨੇ ਤੇਈਏ ਨੂੰ ਕਿਹਾ ਚਲ ਭਾਈ ਤੈਨੂੰ ਗੁਰੂ ਕੇ ਕੈਦਖਾਨੇ ਛੱਡ ਆਈਏ ਤੈਨੂੰ ਆਪਾਂ ਕਿਉਂ ਲਿਆਵਨਾ ਸੀ ਤੂੰ ਤਾਂ ਬੁਰੀ ਬਲਾ ਹੈਂ। ਇਹ ਬਚਨ ਸੁਣ ਕੇ ਤੇਈਆ ਡਰਿਆ ਕਹਿਣ ਲੱਗਾ ਜੀ ਮੈਨੂੰ ਉਥੇ ਨਾ ਖੜੋ, ਕਿਰਪਾ ਕਰਕੇ ਮੈਨੂੰ ਛਡ ਦੇਵੋ ਮੈਂ ਆਪ ਦਾ ਅਹਿਸਾਨ ਕਦੀ ਨਾ ਗਵਾ-ਵਾਂਗਾ, ਤਾਂ ਭਾਈ ਲਾਲੋ ਜੀ ਨੇ ਕਿਹਾ ਅਸੀਂ

ਤੈਨੂੰ ਛਡਦੇ ਹਾਂ ਤੂੰ ਸਾਨੂੰ ਮੰਨੇਗਾ ?

ਤਾਂ ਤੇਈਏ ਤਾਪ ਨੇ ਕਿਹਾ ਜੀ ਮੇਰਾ ਧਰਮ ਹੋਇਆ ਜਿਥੇ ਕੋਈ ਇਸ ਸਾਖੀ ਨੂੰ ਪੜੇਗਾ ਤੇ ਜਿਸਨੂੰ ਮੈਂ ਚੜ੍ਹਿਆ ਹੋਵਾਂਗਾ ਉਸਨੂੰ ਇਹ ਸਾਖੀ ਸੁਨਾਉਣੀ। ਸੋ ਮੈਂ ਸਾਖੀ ਸੁਣਕੇ ਉਸ ਨੂੰ ਛੱਡ ਜਾਵਾਂਗਾ।

ਜਿਸ ਤਰ੍ਹਾਂ ਤੁਸਾਂ ਮੈਨੂੰ ਛਡਿਆ ਹੈ ਇਸੇ ਤਰ੍ਹਾਂ ਮੈਂ ਵੀ ਛਡ ਜਾਵਾਂਗਾ।

ਸਾਖੀ ਸੰਪੂਰਨ ਹੋਈ। ਯਥਾ ਸ਼ਕਤ ਭੇਟ ਦੇਵਣਾ।









ੴ ਸਤਿਗੁਰ ਪ੍ਰਸਾਦਿ ॥

# ਅਥ ਮੰਤ੍ਰ ਬਾਬੇ ਨਾਨਕ ਜੀ ਕਾ ਲਿਖ੍ਯਤੇ ॥

ਵਾਰੀ ਤ੍ਰਿਹਾ ਪੜ੍ਹਨਾ ਰਖਿਆ ਹੋਵੇਗੀ ॥

ਆਬ ਤੇਜ ਬਾਇ ਪ੍ਰਿਥਵੀ ਅਕਾਸ਼ ਹੈ ਤਿਸ ਕੀ ਉਤਪਤੀ ਪ੍ਰਲੇ ਹੈ ਇਸ ਕਾ ਬਲ ਏਹੁ ਹੈ। ਇਕ ਲਖ ਅੱਸੀ ਹਜ਼ਾਰ ਭੂਤ ਮਨ ਅੰਦਰ ਵਸਦਾ ਹੈ। ਤਿਸਕੀ ਉਤਪਤਿ ਪਉਣ ਹੈ ਇਸ ਕਾ ਬਲ ਏਹੁ ਹੈ। ਬਾਂਧੋ ਸੁਰਤ ਮਨ ਚਿਤ ਲਾਇ॥ਤ੍ਰੈ ਲੋ ਬਾਂਧੋ ਮਨ ਚਿਤ ਲਾਇ॥ ਦੇਸ ਰਾਜਾ ਪਰਜਾ ਬਾਂਧੋ ਮਨ ਚਿਤ ਲਾਇ ॥ ਨਾਨਕੁ ਪੜਿਆ ਨਾਮਾਂ ਚਾਰ ॥ ਨਾਨਕ ਬਾਂਧੇ ਦੇਵਤੇ ਮਸਾਣ ॥ ਡਾਕਣ ਭੂਕਣ ਬਾਧੀ ਗੁਰ ਸਬਦ ਬੀਚਾਰ॥ਨਾਨਕ ਬਾਂਧੇ ਦਸ ਦੁਆਰ॥ ਨਾਨਕ ਨਿਰਮਲ ਹਰਿਗੁਣ ਗਾਇ ॥ ਨਾਨਕ ਪੜ੍ਹਿਆ ਪਦ ਨਿਰਬਾਣ ॥ ਜੇਤੀ ਮੁਸ਼ਕਲ

ਤੇਤੀ ਅਸਾਨ ਮਸਾਣ ਪਉਣ ਕਾ ਰੂਪ ਜਮ ਕਾ ਬੇਟਾ ਕਿਰਮਤੀ ਮਾਤਾ ਸ਼ਕਤੀ ਭਗਤੀ ਪਸੂਚਕ ਰਾਖਸ਼ ਸਗਲੇ ਬੰਦੀ ਪਾਏ। ਦੇਵਿ ਅਗਨਿ ਕਾ ਰੂਪ ਇੰਦਰ ਕਾ ਬੇਟਾ ਦਾਨੋ ਗੁਟਕਾ ਨਉ ਨਾਥ ਚੌਰਾਸੀ ਸਿੱਧ ਬਵੰਜਾ ਬੀਰ ਛੇ ਜਤੀ ਚੌਸਠ ਜੋਗਨੀ ਕਾਲਕਾ ਮਾਤਾ ਉਚਰਨੀ ਮਾਤਾ ਪਤਾਲਕਾ ਬੀਰ ਬਟਕਾ ਬੀਰ ਹਸੰਤੀਆ ਬੀਰ ਮ੍ਰਿਤ ਬਿਨੋਦੀਆ ਬੀਰ ਹਨਵੰਤਾ ਬੀਰ ਟੂਣੀਆਂ ਬੀਰ ਕਾਮਣਵੰਤਾ ਬੀਰ ਭੈਰੋਂ ਬੀਰ ਨਾਰਸਿੰਘ ਬੀਰ ਸੋਸਲਾ ਨਿਰੇਸ੍ਰੀਨੇਸਰੀ ਇਜਿਆ ਬਿਜਿਆ ਬਿਸੋਬਰੀ ਬੀਰ ਕੁਸਲਾਬੀਰ ਨਿਰੰਦੀ ਕਾ ਕਮੀਕਾ ਕਮਖਮੀ ਨਿਲੰਨੀ ਪੁਨੰਮੀ ਇਤਨੀਆਂ ਭੈਣਾਂ ਜੋ ਰੋਹਨੀ ਮੋਹਿਨੀ ਜੋਗਨੀ ਤਿਲੋਚਨੀ ਅੰਚਨੀ ਕੰਚਨੀ ਨਿਰੰਜਨੀ ਕਾਲਪ ਸਪਰੀ ਸ਼ਕਤੀ ਭੁਗਤੀ ਪਸੂਚਕ ਰਾਖਸ਼ ਸਗਲੇ ਲਾਗੇ ਪਾਇ ॥



ਸਗਲੇ ਪਾਵਉ ਗਲ ਸਾਰ ਕੀ ਮੁੰਗਲੀ ਮਾਰੋ ਸਿਰ। ਨਾਨਕ ਦਾਸ ਕੀਤਾ ਆਕਾਰ। ਆਗਿਆ ਕੀਨੀ ਆਪ ਨਿਰੰਕਾਰ। ਬਚਨ ਤੇ ਖਾਹਰ ਖਾਏ ਸਿਰ ਮਾਰਾਜਨ ਨਾਨਕ ਤੇਰੀ ਰਖ। ਸੰਤ ਕੇ ਦੋਖੀ ਕਉ ਆਨ ਮੁਖ ਭੱਖ। ਫੁਰੇ ਮੰਤਰ ਸਬਦ ਸਾਚਾ ਪਿੰਡ ਕਾਚਾ। ਜਨ ਨਾਨਕ ਤੇਰੀ ਵਾਚਾ। ਮੰਤਰ ਸੰਪੂਰਨ ਹੋਇਆ। ਵਾਹਿਗੁਰੂ ਜੀ ਤੇਰੀ ਸਹਾਇ। ਜਿਸ ਕਾ ਨਾਮ ਲੈ ਕਰ ਪੜੇ ਤਿਸ ਕੋ ਵਾਹਿਗੁਰੂ ਜੀ ਕੀ ਰਛਿਆ ਹੋਵੇਗੀ। ਨਿਤ ਪੜ੍ਹੇ ਤਾਂ ਕਾਇਆਂ ਕੀ ਰਖਿਆ ਹੋਵੇਗੀ। ਮੁਕਤ ਪ੍ਰਾਪਤ ਹੋਵੇ ਦੁਖ ਦਰਿਦਰ ਸਭ ਦੂਰ ਹੋਵੇਂਗੇ ॥ ੨ ॥

ਮੰਤਰ ਪੜ੍ਹਨੇ ਕੀ ਜੁਗਤ ਇਉਂ ਹੈ-

ਪ੍ਰਾਤਾਕਾਲ ਸਮੇਂ ਇਸ਼ਨਾਨ ਕਰਕੇ ਪਾਠ ਕਰਨਾ ਜੇ ਇਸ਼ਨਾਨ ਨਾ ਹੋਵੇ ਤਾਂ ਪੰਜ ਸ਼ਨਾਨਾ ਕਰਕੇ ਪਾਠ ਕਰੇ ਅਰ ਜਿਸ ਦਿਨ

ਪਾਠ ਦਾ ਅਰੰਭ ਕਰੇ ਉਸ ਦਿਨ ਸਿੰਘਾਂ ਨੂੰ ਪ੍ਰਸ਼ਾਦ ਕਰੇ ਅਰ ਮਧ ਵਿਖੇ ਭੋਜਨ ਛਕਾਵੇ । ਅਰ ਜਦ ਪਾਠ ਦਾ ਭੋਗ ਪਾਵੇ ਤਦ ਭੀ ਯਥਾ ਸ਼ਕਤ ਪ੍ਰਸ਼ਾਦ ਛਕਾਵੇ । ਜਿਸ ਕਾਰਜ ਲਈ ਪਾਠ ਕਰੇਗਾ ਸੋਈ ਪੂਰਨ ਹੋਵੇਗਾ ।

ਲਿਖਣ ਦੀ ਜੁਗਤੀ-ਜੇਕਰ ਕਿਸੇ ਨੂੰ ਡਰ ਆਉਂਦਾ ਹੋਵੇ ਤਾਂ ਲਿਖ ਕੇ ਪਾਸ ਰਖੇ ਨੌਚੰਦੇ ਐਤਵਾਰ ਸੁਚੇ ਮੁਖ ਚਾਰ ਘੜੀ ਦਿਨ ਚੜੇ ਪਵਿਤ੍ਰ ਅਸਥਾਨ ਬੈਠਕੇ ਲਿਖੇ ਜਿਸ ਕਾ ਨਾਮ ਲਿਖੀਏ ਤਿਸ ਦੀ ਰਖਿਆ ਹੋਵੇਗੀ ਸ੍ਰੀ ਵਾਹਿਗੁਰੂ ਜੀ ਕਾ ਅਰ ਉਸਦਾ ਨਾਮ ਲਿਖਣਾ ॥ ੪ ॥





# ਪਾਠ ਭਾਈ ਬਹਿਲੋ ਜੀ

੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

ਲੋਹੇ ਦਾ ਕੋਟ ਤਾਂਬੇ ਕੀ ਖਾਈ ਭਾਈ ਬਹਿਲੋ ਕੀ ਚੌਕੀ ਨਾਨਕ ਸ਼ਾਹ ਪਾਤਸ਼ਾਹ ਕੀ ਦੁਹਾਈ । ਜਹਾਂ ਲਗ ਲਾਗੇ ਤਾੜੀ ਤਬ ਲਗ ਦੂਤੀ ਦੁਸ਼ਮਨ ਕਉ ਚੋਰ ਚਿਕਾਰ ਕਉ, ਬਜਰ ਕੀ ਕਿਵਾੜੀ ਲੋਹੇ ਕਾ ਕੋਟ ਬਜਰ ਕੇ ਕਿਵਾੜ ਤਹਾਂ ਲਗ ਬੈਠੇ ਪਿੰਡ ਪਰਾਣ । ਜੋ ਆਵੇ ਮਾਰ ਮਾਰ ਕਰੰਤਾ । ਸੋ ਦੇਖੋ ਪਾਉਂ ਪੜੰਤਾ । ਮਾਰਨਹਾਰੇ ਕੇ ਹਾਥ ਕਲੰਕ, ਸੁਨਤੇ ਕੇ ਕਾਨ ਕਲੰਕ, ਦੇਖਤੇ ਕੀ ਆਂਖ ਕਲੰਕ, ਬੋਲਤੇ ਕੀ ਜ਼ਬਾਨ ਕਲੰਕ, ਪਹਿਲਾ ਦੂਆ

ਤੀਆ ਚੌਥਾ ਭੀ ਛਡ ਜਾਇ ॥ ਫਲਾਨੇ ਕਾ ਨਾਮ ਕਾ ਰਾਖਾ ਗੁਰੂ ਨਾਨਕ ਜੀ ਸਹਾਇ ॥ ਓਅੰ ਹਾਕਣੀ ਡਾਕਣੀ ਝਾਕਣੀ ਜੀ ਸੰਖਾਰੀ॥ ਸ੍ਰੀ ਗੁਰੂ ਨਿਰੰਕਰ ਦੇ ਸਬਦ ਸੇ ਬਾਂਧ ਡਾਰੀ ॥ ਦ੍ਰਿਸਟ ਕਰੈ ਨਾਲ ਕਰੈ ਨਜਰ ਕਰੈ ਜਾਦੂ ਕਰੇ ਟੂਣਾ ਕਰੈ ਬਲ ਕਰੈ ਭੈਰੋਂ ਕਰੈ ਉਲਟ ਵਾਹੂ ਸਿਰ ਪਰੈ ॥ ਡਗੈ ਡੂੰਗਲੇ ਜਲੇ ਬਲੇ ਘਟੇ ਅਵਘਟੇ ਸ੍ਰੀ ਗੁਰੂ ਨਾਨਕ ਜੀ ਰਖਿਆ ਕਰੇ ॥

